


ਸੰਪਾਦਕ - ਹਰਪ੍ਰੀਤ ਕੌਰ ਸੰਧੂ
+91 90410 73310

# ਕਾਵਿ ਸਰਗਮ

" ਪ੍ਰੋ ਪੂਰਨ ਸਿੰਘ ਦੇ ਕਹਿਣ ਮੁਤਾਬਿਕ -
ਕਵਿਤਾ ਰੂਹ ਦੀ ਆਵਾਜ਼ ਹੈ"

ਅਪ੍ਰੈਲ-2022



# ਕਾਵਿ ਸਰਗਾਮ



ਸੰਪਾਦਕ - ਹਰਪ੍ਰੀਤ ਕੌਰ ਸੰਧੂ 9041073310



## ਗ਼ਜ਼ਲ

ਜ਼ਾਲਮ ਦੇ ਹੱਥ ਡੋਰ ਸਮੇਂ ਦੀ ਸਰਹੰਦ ਦਾ ਵਿਸਥਾਰ ਹੋ ਗਿਆ।
ਕਿਸ ਦੇ ਦਰ ਤੇ ਦਸਤਕ ਦੇਵਾਂ, ਹਰ ਬੂਹਾ ਦੀਵਾਰ ਹੋ ਗਿਆ।

ਔਰੰਗਜ਼ੇਬ ਅਜੇ ਵੀ ਜੀਵੇ, ਤੇਰੇ ਮੇਰੇ ਸਭ ਦੇ ਅੰਦਰ,
ਸੁਪਨੇ ਨੀਹਾਂ ਦੇ ਵਿਚ ਚਿਣਦੈ, ਹਰ ਬੰਦਾ ਸਰਕਾਰ ਹੋ ਗਿਆ।

ਰਾਤ ਗਈ,ਤਾਰੇ ਵੀ ਤੁਰ ਗਏ,ਸੂਰਜ ਚੜ੍ਹਿਆ,ਉਹ ਨਾ ਆਇਆ,
ਜਿਸਨੂੰ ਲੱਭਦੇ ਉਮਰ ਗਵਾਚੀ,ਸੱਤ ਸਮੁੰਦਰ ਪਾਰ ਹੋ ਗਿਆ।

ਨਰਮ ਕਰੂੰਬਲ ਸੱਜਰੀ ਕੋਮਲ,ਦਰਦ ਦਿਲੇ ਦਾ ਬੋਟ ਜਿਹਾ ਸੀ,
ਹੁਣ ਤਾਂ ਮੁਸ਼ਕਿਲ ਕਾਬੂ ਕਰਨਾ,ਇਹ ਤਾਂ ਬਹੁਤ ਉਡਾਰ ਹੋ ਗਿਆ।

ਮਾਂ ਬੋਲੀ ਮਾਂ ਧਰਤੀ ਤੀਜੀ ਮਾਤਾ ਮੇਰੀ ਪੁੱਛਦੀ ਮੈਨੂੰ,
ਪਹਿਰੇਦਾਰਾ! ਤੇਰੇ ਹੁੰਦਿਆਂ,ਤਾਣਾ ਤਾਰੋ -ਤਾਰ ਹੋ ਗਿਆ।

ਵੇਚੇ ਨਾਅਰੇ, ਲਾਰੇ ਕਿੰਨੇ , ਉੱਡਣੇ ਪੰਛੀ
ਪਿੰਜਰੇ ਤਾੜੇ,
ਮੇਰੇ ਅੰਦਰ ਬੈਠਾ ਹਾਕਮ,ਕਿੰਨਾ ਤੇਜ਼ ਤਰਾਰ ਹੋ ਗਿਆ।

ਚਾਂਦੀ ਵਾਲਾ ਗੋਲ ਰੁਪਈਆ, ਬਣਿਆ ਸਭ ਦਾ ਬਾਬਲ ਮੱਈਆ,
ਅਣਖ਼ ਗੁਆ ਕੇ ਕਣਕਾਂ ਬਦਲੇ,ਬੰਦਾ ਸਿਰ ਦੇ ਭਾਰ ਹੋ ਗਿਆ।

ਪ੍ਰੋਫ਼ੈਸਰ
ਗੁਰਭਜਨ ਸਿੰਘ ਗਿੱਲ

ਸੰਪਾਦਕ - ਹਰਪ੍ਰੀਤ ਕੌਰ ਸੰਧੂ
ਸੰਪਰਕ -90410 73310

# ਕਾਵਿ ਸਰਗਮ



## ਵਰਿਆਮ ਸਿੰਘ ਸੰਧੂ

# ਚਿਰ ਹੋਇਆ ਕਵਿਤਾ ਨਹੀਂ ਆਈ

ਚਿਰ ਹੋਇਆ ਕਵਿਤਾ ਨਹੀਂ
ਆਈ.
ਮਨ ਓਦਰਿਆ,
'ਵਾਜ ਲਗਾਈ.
ਹੇ ਕਵਿਤਾ! ਤੂੰ ਕਿਉਂ ਨਹੀਂ
ਆਉਂਦੀ?
ਕਿਉਂ ਨਹੀਂ ਆਈ!!!

ਕਵਣੁ ਸੁ ਦੇਸ ਜਹਾਂ ਤੂੰ ਵੱਸਦੀ,
ਕਵਣੁ ਸੁ ਮੰਡਲ ਉਤਾਰਾ!
ਕਵਣੁ ਸਮੁੰਦਰੀਂ ਲਾਈ ਚੁੱਭੀ,
ਕਵਣੁ ਆਕਾਸ਼ ਪਸਾਰਾ!

ਕਿਹੜੇ ਅੰਬਰੀਂ ਉਡ ਗਈ
ਮੇਰੇ ਖੰਭ ਚੁਰਾ ਕੇ!
ਰਿੜ੍ਹਦੀ ਹੋਈ ਉਡਾਰੀ ਮੇਰੀ
ਰੋਈ ਜਾਵੇ,
ਚੁੱਪ ਕਰਾ ਦੇ,
ਆ ਕੇ,
ਗਲ ਨਾਲ ਲਾ ਕੇ.
ਠੁਰ ਠੁਰ ਕਰਦੀ ਜਿੰਦ ਨੂੰ,
ਥੋੜਾ ਨਿੱਘਾ ਕਰ ਦੇ,
ਲਫ਼ਜ਼ਾਂ ਦੇ ਕੁਝ ਕੱਪੜੇ ਪਾ ਕੇ .

ਸੱਚ ਜਾਣੀ ਹੁਣ ਤੇਰੇ ਬਾਝੋਂ,
ਮਨ ਰਹਿੰਦਾ ਹੈ ਭਾਰਾ.
ਧੌਣ ਧਰਾ ਵਿਚ ਜਾਵੇ ਧਸਦੀ,
ਸੌਂ ਗਿਆ ਹੈ ਲਲਕਾਰਾ

ਵੈਣ ਅਤੇ ਕਿਲਕਾਰੀ
ਅੰਦਰੇ ਗੁੰਗੇ ਹੋਏ.
ਕਿੰਨੇ ਹਾਸੇ ਕਿੰਨੇ ਰੋਣੇ,
ਪੱਥਰ ਬਣ ਗਏ
ਤੂੰ ਹੀ ਦੱਸ ਹੁਣ
ਕੀਹਦੇ ਗਲ ਲੱਗ
ਬੰਦਾ ਰੋਏ!

ਆ ਮੇਰਾ ਮਨ ਹਲਕਾ
ਕਰ ਦੇ,
ਅੱਥਰੂਆਂ ਨੂੰ ਗਟ
ਗਟ ਪੀ ਲੈ
ਤੇ ਹਾਸੇ ਦੀਆਂ
ਫੁੱਟੀਆਂ ਫੜ ਲੈ
ਪੱਥਰ ਚੁੱਕ ਲੈ,
ਕੰਡੇ ਚੁਣ ਲੈ
ਫੁੱਲਾਂ ਦੇ ਨਾਲ ਵਿਹੜਾ
ਭਰ ਦੇ.

ਰਿਸ਼ਤੇ ਰੋਂਦੇ, ਚੁੱਪ ਕਰਾ
ਦੇ
ਬਲਦੀ ਰੂਹ ਤੇ ਸੜਦੇ
ਸੁਪਨੇ
ਠੰਢ ਵਰਤਾ ਦੇ
ਭੱਠੀ ਹੇਠੋਂ ਅੱਗ ਬੁਝਾ
ਦੇ

ਨੇਰ੍ਹੇ ਮਨ ਵਿਚ ਤਾਰੇ
ਜੜ ਦੇਹ
ਕਾਲੇ ਅੱਖਰ ਸੋਨਾ ਕਰ
ਦੇਹ



# ਕਾਵਿ ਸਰਗਮ

## ਅਰਤਿੰਦਰ ਸੰਧੂ

# ਤੂੰ ਕੀ ਹੈਂ ਮੇਰੀ?

ਤੂੰ ਮੇਰੀ ਬੇਟੀ ਹੈਂ ?
ਮੇਰੇ ਭਾਵਾਂ ਨਾਲ ਮਚਲਦੀ
ਤੁਰਦੀ ਮੇਰੇ ਸਾਹਾਂ ਦੇ
ਗਲਿਆਰਿਆਂ ਦੇ ਵਿੱਚ ਵਿਚਾਲੇ
ਲਿਪਟ ਲਿਪਟ ਜਾਂਦੀ
ਲਪੇਟ ਲੈਂਦੀ ਮੈਨੂੰ ਕਦੇ

ਤੂੰ ਮੇਰੀ ਸਖੀ ਹੈਂ ?
ਮੇਰੀ ਇਕੱਲ ਦਾ ਹੱਥ ਫੜ
ਘੁਮਾ ਲਿਆਉਂਦੀ ਅੰਦਰੋਂ ਮੇਰਿਓਂ
ਪਲ਼ੋਸਦੀ ਜ਼ਖ਼ਮਾਂ ਨੂੰ
ਸਹਿਲਾਉਂਦੀ ਚੁਣ ਚੁਣ ਪੀੜਾਂ

ਤੂੰ ਮੇਰੀ ਮਾਂ ਹੈਂ ?
ਜੋੜਦੀ ਮੇਰੇ ਸਾਹਾਂ ਦੀਆਂ
ਟੁੱਟਦੀਆਂ ਤੰਦਾਂ
ਫਿਰਦੀ ਮੇਰੇ ਪਿੱਛੇ ਪਿੱਛੇ
ਖੰਡਰਾਂ ਬੀਆਬਾਨਾਂ ਵਿਚ
ਮੇਰੀਆਂ ਭਟਕਦੀਆਂ ਸੋਚਾਂ ਨੂੰ
ਸ਼ਬਦਾਂ ਦੇ ਕਲਾਵੇ ਵਿੱਚ ਸਮੇਟ
ਲਾ ਲੈਂਦੀ ਗਲ਼ ਨਾਲ

ਕਵਿਤਾ, ਤੂੰ ਮੇਰਾ ਪਿਤਾ ਹੈਂ ?
ਜੀਣ ਦੀਆਂ ਤਿੱਖੜ ਧੁੱਪਾਂ
ਥਲਾਂ ਦੀਆਂ ਕੰਡਿਆਲੀਆਂ
ਚੁੱਪਾਂ
ਗਮਾਂ ਦੇ ਸ਼ੂਕਦੇ ਹੜਾਂ
ਤੇ ਧੂ ਲਿਜਾਣ ਆਏ ਤੂਫ਼ਾਨਾਂ 'ਚੋਂ
ਹੱਥ ਫੜ
ਬਚਾਅ ਲੈ ਜਾਵੇਂ ਸਦਾ

ਤੂੰ ਮੇਰਾ ਮਹਿਬੂਬ ਹੈਂ?
ਸਦੀਆਂ ਤਰਸਾਉਣਾ
ਚਾਣਚੱਕ ਆਉਣਾ
ਤੇ ਸਾਹਮਣੇ ਬਿਠਾ
ਭੁਲਾ ਦੇਣੇ ਸ਼ਿਕਵੇ ਸਾਰੇ

ਤੂੰ ਮੈਂ ਹੀ ਤਾਂ ਨਹੀਂ ਕਿਤੇ ?
ਮੇਰੀ ਦੋਫਾੜਤਾ ਦਾ ਫਾੜ
ਗੁਆਚ ਜਾਵੇਂ ਅੰਦਰ ਕਿਤੇ
ਤੇ ਲੱਭਦੀ ਫਿਰਾਂ ਜੰਗਲ ਬੇਲੇ
ਮੈਂ
ਆਪਣੀ ਹੀ ਮਹਿਕ ਨੂੰ

ਤੇਰਾ ਹੋਣਾ
ਮੇਰਾ ਹੋਣਾ
ਅਹਿਸਾਸ ਭਰ ਜੀਣਾ
ਤੇ ਪੁੱਛਦੇ ਰਹਿਣਾ
...ਕਵਿਤਾ ! ਤੂੰ ਕੀ ਹੈਂ ਮੇਰੀ ?

# ਕਾਵਿ ਸਰਗਮ

ਸੰਪਾਦਕ- ਹਰਪ੍ਰੀਤ ਕੌਰ ਸੰਧੂ 9041073310



-ਲਖਵਿੰਦਰ ਜੌਹਲ-

## ਗ਼ਜ਼ਲ

ਅੱਖਾਂ 'ਚੋਂ ਅੰਗਿਆਰੇ ਰਿਸਣਾ, ਤੋਬਾ ਤੋਬਾ,
ਹੰਝੂਆਂ ਨਾਲ ਬੇਦਾਵਾ ਲਿਖਣਾ, ਤੋਬਾ ਤੋਬਾ।

ਅੱਧੀ ਰਾਤੀਂ ਸੂਰਜ ਦਿਸਣਾ, ਤੋਬਾ ਤੋਬਾ,
ਸਿਖ਼ਰ ਦੁਪਹਿਰ ਤਾਰੇ ਦਿਸਣਾ, ਤੋਬਾ ਤੋਬਾ।

ਸੂਹੇ ਰੰਗਾਂ ਵਿਚ ਡਬੋ ਕੇ ਐਵੇਂ ਚੀਚੀ,
ਨਾਹਰੇ ਨੂੰ ਕੁਰਬਾਨੀ ਲਿਖਣਾ, ਤੋਬਾ ਤੋਬਾ।

ਰਾਗ ਕ੍ਰਾਂਤੀ ਵਾਲਾ ਦਿਨ ਭਰ ਗਾਉਂਦੇ ਰਹਿਣਾ,
ਰਾਤਾਂ ਨੂੰ ਦਰਬਾਰੀਂ ਵਿਕਣਾ, ਤੋਬਾ ਤੋਬਾ।

ਕਾਲੇ ਦਿਲ ਵਿਚ ਕਾਲੀ ਨੀਤ ਛੁਪਾਈ ਰੱਖਣਾ,
ਉਤੋਂ ਪਾਕ ਪਵਿੱਤਰ ਦਿਸਣਾ ਤੋਬਾ ਤੋਬਾ।

ਚੌਂਕ ਚਰਾਹੇ ਦਮਗਜਿਆਂ ਦੇ ਛੱਟੇ ਦੇਣੇ,
ਗਰਜ਼ਾਂ ਖਾਤਰ ਪੈਰੀਂ ਡਿਗਣਾ, ਤੋਬਾ ਤੋਬਾ।

ਅੰਦਰ ਘੋਰ ਉਦਾਸੀ, ਮਾਯੂਸੀ ਤੇ ਭਟਕਣ,
ਮੱਥੇ ਤੇ ਖ਼ੁਸ਼ਹਾਲੀ ਲਿਖਣਾ, ਤੋਬਾ ਤੋਬਾ ।

# ਕਾਵਿ ਸਰਗਾਮ

ਸੰਪਾਦਕ – ਹਰਪ੍ਰੀਤ ਕੌਰ ਸੰਧੂ 90410 73310



## ਡਾ. ਸਰਬਜੀਤ ਕੌਰ ਸੋਹਲ

# ਉਡੀਕ

ਮੁਸ਼ਕਿਲਤਰੀਨ
ਹੋ ਰਿਹਾ ਜਿਊਣ
ਹਰ ਅਗਲਾ ਪਲ
ਸੋਚ ਦਾ ਨਾ ਹਾਸਿਲ
ਘੁਟ ਘੁਟ ਨਿਚੋੜੇ ਸੁਪਨੇ
ਫਿਰ ਵੀ ਰਹੇ ਅਪੂਰਨ

ਖ਼ਦਸ਼ਾ ਕੇ
ਟੁੱਟਦਾ ਟੁੱਟਦਾ , ਮੈਂ
ਕਿਤੇ ਖਿੱਲਰ ਹੀ ਨਾ ਜਾਵਾਂ

ਉਡੀਕ ਕੇ
ਹਰ ਚੜ੍ਹਦੇ ਦਿਨ
ਮਾਂ ਬਾਪੂ ਦੇ ਪੁੱਤ ਦੀ
ਸਹਿੰਦੀ ਸਹਿੰਦੀ ਡਿਗਰੀ

ਸੀਮਤ ਖ਼ਾਹਿਸ਼ਾਂ ਦੀ ਪੂਰਤੀ
ਇਮਾਨਦਾਰੀ ਵਾਲੀ ਨੌਕਰੀ
ਇਕ ਅੱਦਦ ਬੀਵੀ
ਤੇ ਇੱਕ ਹੀ ਬੱਚਾ ਭਾਵੇਂ
ਸੁਖੀ ਸੰਸਾਰ ਦਾ ਨਕਸ਼ਾ

ਵਾਅਦਾਖ਼ਲਾਫ਼ ਤਾਂ ਨਹੀਂ ਹਾਂ ਮੈਂ
ਪੂਰੇ ਕਰਾਂਗਾ ਕੌਲ਼ ਕਰਾਰ
ਬਸ ਉਡੀਕ ਰਿਹਾ ਇਕ ਨੌਕਰੀ
ਪਿਛਲੀਆਂ ਹਕੂਮਤਾਂ ਦੇ ਲਾਰੇ
ਨਵੀਆਂ ਦੀਆਂ ਸੌਂਹਾਂ
ਬਸ ਕੇ ਪੰਜ ਛੇ ਮਹੀਨੇ ਹੋਰ

ਚੋਣਾਂ ਵਾਲੇ ਸਾਲ
ਵਰਤਣਗੀਆਂ ਦੇਗਾਂ
ਨੌਕਰੀਆਂ ਦੀਆਂ ,ਲਾਰਿਆਂ ਦੀਆਂ
ਵਾਅਦੇ ਅਤੇ ਹੋਰ ਵਾਅਦੇ

ਇੱਕ ਅਦਨਾ ਜਿਹੀ ਹੀ ਸਹੀ ਨੌਕਰੀ
ਕੇ ਮੇਰੇ ਹਿੱਸੇ ਦੀ ਮਿਹਨਤ
ਮੈਂ ਕਰ ਲਈ
ਉਸ ਦੇ ਹਿੱਸੇ ਵਾਲੀ
ਦਿਆਨਤਦਾਰੀ ਦੀ
ਉਡੀਕ ਹੈ

ਉਡੀਕ ਤੇ ਹੀ ਤਾਂ ਦੁਨੀਆਂ
ਕਾਇਮ ਹੈ
ਫਿਰ ਬਸ, ਡੱਟ ਕੇ ਆਪਾਂ
ਕਰਵਾਵਾਂਗੇ ਵਿਆਹ

ਇੰਤਜ਼ਾਰ .....?
ਖ਼ਤਮ ਹੋਣ ਦੀ ਉਡੀਕ
ਇੰਤਜ਼ਾਰ
ਥੋੜ੍ਹਾ ਹੋਰ ਇੰਤਜ਼ਾਰ ......!

ਸੰਪਾਦਕ- ਹਰਪ੍ਰੀਤ ਕੌਰ ਸੰਧੂ
9041073310

# ਕਾਵਿ ਸਰਗਮ



ਹਰਵਿੰਦਰ ਸਿੰਘ ਚੰਡੀਗੜ੍ਹ

## ਅਵਾਮ ਦੇ ਸੀ ਸੀ ਟੀ ਵੀ ਕੈਮਰੇ

ਇਹ ਤੁਹਾਡਾ ਭਰਮ ਹੈ
ਕਿ ਤੁਸੀਂ ਕਾਲੀਆਂ ਕਰਤੂਤਾਂ
ਨੂੰ ਅੰਜਾਮ ਦੇ ਕੇ
ਇਹਨਾਂ ਦਾ ਖੁਰਾ-ਖੋਜ ਮਿਟਾ
ਬਰੀ ਹੋ ਜਾਵੋਗੇ
ਤੇ ਗਿੱਦੜਾਂ ਵਾਂਗ ਹਵਾਂਕਦੇ
ਪਾਲਤੂ ਮੀਡੀਏ ਰਾਹੀਂ
ਝੂਠ ਨੂੰ ਸੱਚ ਸਾਬਤ ਕਰ ਦੇਵੋਗੇ

ਅਸੀਂ ਕਲਮਕਾਰ
ਲੋਕਾਂ ਦੇ ਸੀ ਸੀ ਟੀ ਵੀ ਕੈਮਰੇ ਹਾਂ
ਸਭ ਕੁਝ ਰਿਕਾਰਡ ਕਰ ਲੈਂਦੇ ਹਾਂ

ਸਾਡੀਆਂ ਲਿਖਤਾਂ, ਨਜ਼ਮਾਂ
ਸਿਰਫ ਕਾਗਜ਼ੀ ਨਹੀ ਹੁੰਦੀਆਂ
ਇਹ ਤਵਾਰੀਖੀ ਦਸਤਾਵੇਜ਼ ਵੀ ਹੁੰਦੀਆਂ
ਹਨ

ਅਸੀਂ ਬਾਬਰਾਂ ਜਾਬਰਾਂ ਦੇ ਲਸ਼ਕਰਾਂ ਨਾਲ
ਮਾਰਚ ਕਰਕੇ ਰੋਜ਼ਨਾਮਚੇ ਲਿਖਣ ਵਾਲੇ
ਤਲਬੀ ਕਾਤਿਬ ਨਹੀ ਬਲਕਿ
ਅਵਾਮ ਨਾਲ ਹੋਈਆਂ ਧੱਕੇਸ਼ਾਹੀਆਂ
ਤਬਾਹੀਆਂ ਦੇ ਲੇਖੇ ਦੀ
ਇਬਾਰਤ ਲਿਖਣ ਵਾਲੇ ਕਾਨੀਕਾਰ ਹਾਂ

ਅਸੀਂ ਸੁਲਤਾਨਾਂ ਹੁਕਮਰਾਨਾਂ ਦੇ
ਕੁਰਸੀਨਾਮੇ ਜਨਮ ਮਰਨ ਮਿਤੀਆਂ
ਜਾਂ ਹਾਰਾਂ ਜਿੱਤਾਂ ਦੇ ਬਿਆਨ
ਬਖ਼ਿਆਨ ਨੂੰ ਇਤਿਹਾਸ ਕਹਿਣ ਵਾਲੇ
ਵਿਸ਼ਵ-ਵਿਦਿਆਲੀਏ ਇਤਿਹਾਸਕਾਰ
ਵੀ ਨਹੀ

ਅਸੀਂ ਇਤਿਹਾਸ ਪੁਸਤਕਾਂ ਤੋਂ
ਬਾਹਰ ਰੱਖੇ ਗਏ ਤੇ ਸਮੇ ਵੱਲੋਂ
ਲੋਕਾਂ ਦੇ ਪਿੰਡਿਆਂ ਤੇ ਉਕਰੇ ਗਏ
ਇਤਿਹਾਸ ਨੂੰ ਸ਼ਬਦਾਂ ਦਾ ਜਾਮਾ
ਪਹਿਨਾਉਣ ਵਾਲੇ
ਲੋਕਾਈ ਦੇ ਤਾਰੀਖ਼ੀ ਲਿਖਾਰੀ ਹਾਂ
'ਧੰਨ ਲੇਖਾਰੀ ਨਾਨਕਾ ' ਦਾ ਰੁਤਬਾ
ਦੇਣ ਵਾਲੇ
ਬ੍ਰਹਿਮੰਡੀ ਬਾਬਾ ਨਾਨਕ ਦੇ ਪੈਰੋਕਾਰ।

# ਕਾਵਿ ਸਰਗਾਮ

ਸੰਪਾਦਕ - ਹਰਪ੍ਰੀਤ ਕੌਰ ਸੰਧੂ

9041073310



## ਜਗਜੀਤ ਸੰਧੂ

## ਤੂੰ ਬੱਸ ਰਹਿਣ ਹੀ ਦੇਹ

ਹੋਰਾਂ ਦਾ ਨਹੀਂ ਪਤਾ
ਜਦ ਤੂੰ ਦਿਲਾਸਾ ਦਿੰਦੀ ਏਂ
ਮੈਂ ਸਗੋਂ ਉਦਾਸ ਹੋ ਜਾਨਾਂ

ਜਦ ਜਿਥੇ ਤੂੰ ਹੈਂ
ਓਹ ਥਾਂ ਹੀ ਤੇਰੀ ਨਹੀਂ

ਓ ਜਿੱਥੇ ਤੈਥੋਂ ਸ਼ੀਸ਼ਾ
ਨਹੀਂ ਵੇਖ ਹੁੰਦਾ
ਓ ਜਿੱਥੇ ਤੈਥੋਂ ਸੁਪਨਾ
ਨਹੀਂ ਵੇਖ ਹੁੰਦਾ
ਓਥੋਂ ਤੂੰ ਮੇਰਾ
ਦਿਲ ਧਰਾਏਂਗੀਂ?

ਓ ਜਿੱਥੇ ਤੈਥੋਂ ਮੇਰੇ ਬਾਰੇ ਨਹੀਂ
ਸੋਚ ਹੁੰਦਾ ਓ ਜਿੱਥੇ ਤੈਥੋਂ ਆਪਣੇ.....
ਤੂੰ ਬੱਸ ਰਹਿਣ ਹੀ ਦੇਹ!!

ਮਵੀਂ ਓਹੋ ਜਹੀ ਥਾਓਂ ਆਇਆਂ
ਮੈਨੂੰ ਵੀ ਬੜਾ ਠੋਸ ਜਹੇ
ਹੋਣਾ ਪੈਂਦਾ ਸੀ

ਓਥੇ ਤਰਲਤਾ ਪਤੈ?
ਘੱਟ ਮਰਦ ਹੋਣਾ ਹੁੰਦੈ
ਮਵੀਂ ਫਿਰ ਆਪਣਾ ਤੰਤੂ-ਤੰਤਰ
ਇੰਜ ਈ ਉਣ ਲਿਆ ਤੇ ਆਪਣਾ
ਤਰਲ ਹੋਣਾ ਔਖਾ ਕਰ ਲਿਆ

ਪਰ ਫਿਰ ਮੈਂ ਤੇਰੇ ਵਾਂਗ
ਮਹਿਸੂਸ ਨਹੀਂ ਸੀ ਕਰ
ਸਕਦਾ ਆਪਣੇ ਆਪ ਨੂੰ
ਆਪੇ ਨਾਲ਼ ਹੀ ਨਹੀਂ
ਸੀ ਘੁੱਟ ਸਕਦਾ

ਪਤਾ ਹੈ ਮੈਨੂੰ, ਓਥੇ ਇੰਜ
ਹੀ ਹੁੰਦੈ ਤੇ ਮਵੀਂ ਫਿਰ
ਇੰਜ ਹੋਣ ਨਹੀਂ ਦੇ ਸਕਦਾ

ਹੁਣ .......
ਹੁਣ ਮੈਨੂੰ ਦਿਲਾਸਾ
ਨੀ ਚਾਹੀਦਾ
ਤੈਥੋਂ ਤਾਂ ਬਿਲਕੁਲ ਨਹੀਂ

# ਕਾਵਿ ਸਰਗਮ

ਸੰਪਾਦਕ
ਹਰਪ੍ਰੀਤ ਕੌਰ ਸੰਧੂ
9041073310



## ਜਸਪਾਲ ਘਈ



## ਬੰਦੇ ਦੀ ਕਹਾਣੀ

ਬੰਦੇ ਨੂੰ ਤੱਕਿਆ ਪਰਬਤ ਨੇ
ਪਰਬਤ ਖੁਰ ਕੇ ਦਰਿਆ ਹੋਇਆ
ਦਰਿਆ ਤੁਰਿਆ ਤੋਰ ਬੰਦੇ ਦੀ
ਹਿੱਕ ਵਿਚ ਰੇਤ ਦਾ ਜ਼ਖ਼ਮ
ਲੁਕੋਇਆ

ਰੇਤ ਨੇ ਸਿਰਜਿਆ ਘਰ ਬੰਦੇ ਦਾ
ਚੰਨ ਸਿਤਾਰੇ ਵੇਖਣ ਆਏ
ਰਾਤ ਦੀ ਰਾਣੀ ਨੇ ਗੋਦੀ ਵਿਚ
ਆਲੇ ਭੋਲੇ ਖ਼ਾਬ ਸੁਲਾਏ

ਕਾਲੀ ਬੋਲੀ ਨ੍ਹੇਰੀ ਆਈ
ਰੇਤ ਘਰੋਂਦਾ, ਖ਼ਾਬ ਤੇ ਖ਼ੁਸ਼ਬੂ
ਕਿਧਰੇ ਕੁਝ ਨਾ ਦਵੇ ਦਿਖਾਈ

ਬੰਦਾ ਉੱਡਿਆ ਚੰਨ ਦੇ ਵੱਲੇ
ਚੰਨ ਨੂੰ ਰਾਤ ਉਧਾਲ ਕੇ ਲੈ ਗਈ
ਬੰਦਾ ਉੱਡਿਆ ਸੂਰਜ ਵੱਲੇ
ਸੂਰਜ ਨੂੰ ਅੱਗ ਲੈ ਕੇ ਬਹਿ ਗਈ

ਬੰਦੇ ਦੇ ਇਕ ਖੰਭ ਤੇ ਘਰੋਂਦਾ
ਦੂਜੇ ਖੰਭ ਖ਼ਾਬਾਂ ਦਾ ਕੁਨਬਾ
ਬੰਦਾ ਉੱਡਿਆ ਜਿਸ ਵੀ ਵੱਲੇ
ਬਸ ਹਰ ਵਾਰੀਂ ਡਿੱਗਾ ਥੱਲੇ

ਨਾ ਜ਼ੰਜੀਰ ਨਾ ਫੰਦਾ ਸੀ
ਬੰਦਾ ਖ਼ੁਦ ਇਕ ਪਿੰਜਰਾ ਸੀ

ਅੱਕ ਕੇ ਉਸ ਗੱਲ ਰੱਬ ਦੀ ਤੋਰੀ
ਪਰ ਰੱਬ ਤਾਂ ਹੋ ਗਿਆ ਸੀ ਚੋਰੀ

ਨਾ ਕੋਈ ਰਾਜਾ ਨਾ ਕੋਈ ਰਾਣੀ
ਬੰਦੇ ਦੀ ਬਸ ਏਹੋ ਕਹਾਣੀ



# ਕਾਵਿ ਸਰਗਮ

ਸੰਪਾਦਕ - ਹਰਪ੍ਰੀਤ ਕੌਰ ਸੰਧੂ
+91 90410 73310

## ਅਮਰਜੀਤ ਕੌਂਕੇ



## ਫ਼ਰਕ



ਮੈਂ ਕਿਹਾ-

ਕਿ ਜਦੋਂ ਦੀ ਮੈਨੂੰ ਤੂੰ ਮਿਲੀ ਹੈਂ
ਮੈਨੂੰ ਆਪਣਾ ਆਪ ਗਵਾਚਾ
ਹੋਇਆ ਲੱਗੇ.....
ਹਰ ਵੇਲੇ ਹੀ ਅੱਚਵੀ ਜੇਹੀ
ਮਨ ਨੂੰ ਰਹਿੰਦੀ ਕਿਸੇ ਥਾਂ ਵੀ
ਕਿਸੇ ਗੱਲ ਵਿਚ
ਜੀਅ ਨਾ ਲੱਗੇ......

ਉਹ ਬੋਲੀ-ਪਤਾ ਨਹੀਂ.....
ਮੈਨੂੰ ਤਾਂ ਪਰ ਇਓਂ ਲਗਦਾ ਹੈ
ਕਿ ਜਦੋਂ ਦਾ ਮੈਨੂੰ ਤੂੰ ਮਿਲਿਆ ਹੈਂ
ਮੈਨੂੰ ਆਪਣਾ ਆਪ ਗਵਾਚਾ
ਲੱਗਦਾ ਹੈ ਜਿਵੇਂ ਲੱਭ ਪਿਆ ਹੈ

ਚਾਰੇ ਪਾਸੇ
ਸਾਰੇ ਪਾਸੇ

ਦਿਸਦਾ
ਜੀਕੁਣ
ਰੱਬ ਪਿਆ ਹੈ .........

# ਕਾਵਿ ਸੁਰਗਮ

ਸੰਪਾਦਕ
ਹਰਪ੍ਰੀਤ ਕੌਰ ਸੰਧੂ
+91 90410 73310

# "ਰੀਤ"

## ਸੁਹਿੰਦਰ ਬੀਰ

ਅੱਜ ਕੱਲ ਮੇਰਾ ਇਕ ਬਿਰਖ ਤੇ ਵਾਸ ਨਹੀਂ
ਬਿਰਖ ਬਿਰਖ 'ਤੇ ਅਪਣਾ ਆਲ੍ਹਣਾ ਪਾਇਆ ਹੈ
ਫਿਰ ਵੀ ਬਿਰਖਾਂ ਨੂੰ ਮੈਂ ਕੋਸਦਾ ਰਹਿੰਦਾ ਹਾਂ
ਜਿਨ੍ਹਾਂ ਮੇਰੀ ਛਾਂ ਲਈ ਸੁਰਗ ਬਣਾਇਆ ਹੈ

ਜਿਸ ਧਰਤੀ 'ਤੇ ਮਾਂ ਤੋਂ ਮਿੱਠੀਆਂ ਲੋਰੀਆਂ ਸੁਣੀਆਂ
ਉਹ ਧਰਤੀ ਹੀ ਪਿਆਰੀ ਪਿਆਰੀ ਲਗਦੀ ਹੈ
ਜਿਥੇ ਪੂਰਨਿਆਂ ਤੇ ਅੱਖਰ ਪਾਉਣੇ ਸਿੱਖੇ
ਉਹ ਧਰਤੀ ਹੀ ਨਿਆਰੀ ਨਿਆਰੀ ਲਗਦੀ ਹੈ
ਕਿਓ ਨਹੀਂ ਪਰ ਉਸਦਾ ਸ਼ੁਕਰਾਨਾ ਕਰਦਾ
ਜਿਸ ਮੇਰੇ ਲਈ ਸਰਦਲ ਉਪਰ ਦੀਪ ਜਗਾਇਆ ਹੈ----

ਜੀਣ ਥੀਣ ਦਾ ਕੱਚਾ-ਪੱਕਾ ਕਾਇਦਾ ਪੜ੍ਹਕੇ
ਨਵੀਂ ਅਨੋਖੀ ਦੁਨੀਆ ਵਿਚ ਮੈਂ ਪਹੁੰਚ ਗਿਆ ਹਾਂ
ਸੰਗੀ-ਸਾਥੀ-ਯਾਰ-ਮਿੱਤਰ ਪਿਛੇ ਛੱਡ ਆਇਆ
ਕੱਲ-ਮਕੱਲਾ ਦੇਸ਼ ਬਿਗਾਨੇ ਉਤਰ ਗਿਆ ਹਾਂ
ਇਕ ਕੋਨੇ ਤੋਂ ਦੂਜਾ ਕੋਨਾ ਦੂਰ ਹੈ ਭਾਵੇਂ
ਉੱਡਣ-ਖਟੋਲਾ ਝੱਟ-ਪੱਟ ਮੈਨੂੰ ਲੈ ਆਇਆ ਹੈ------

ਮਨ-ਮਸਤਕ ਦੇ ਵਿਚ ਹੁਣ ਕਈ ਟਾਪੂ ਘੁੰਮਦੇ
ਹਰ ਟਾਪੂ ਦੀ ਪੀੜਾ ਰੋਗ ਅਵੱਲਾ ਲਾਵੇ
ਅਪਣੇ ਪਿੰਡ ਦਾ ਫ਼ਿਕਰ ਕਲੇਜੇ ਵਿਚ ਰਹਿੰਦਾ ਪਰ
ਨਵੀਂ ਧਰਤ ਤੋਂ ਵੀ ਨ ਬੇ-ਮੁੱਖ ਹੋਇਆ ਜਾਵੇ
ਸੋਚ ਦੀ ਛੱਤਰੀ ਤਾਂ ਅਸਮਾਨ ਦੇ ਜੇਡੀ ਹੋਈ
ਅਮਲਾਂ ਵਿਚ ਪਰ ਦੇਹੀ ਨੂੰ ਲਟਕਾਇਆ ਹੈ------

ਸਮਝ ਨਹੀਂ ਆਉਂਦੀ ਅਪਣੇ ਆਪ ਨੂੰ ਕੀ ਆਖਾਂ ਮੈਂ
ਵਾਸੀ ਹਾਂ, ਪਰਵਾਸੀ ਹਾਂ, ਜਾਂ ਅਜਨਬੀ ਹਾਂ
ਵਧ ਫੁੱਲ ਕੇ ਮੈਂ ਉਖੜਿਆਂ ਹਾਂ ਇਕ ਧਰਤੀ ਤੋਂ
ਜੂਨ ਸਰਾਪੀ ਭਟਕ ਗਈ ਕੋਈ ਲਗਦੀ ਹਾਂ
ਸੁਪਨੇ ਮਸਤਕ ਵਿਚ ਸਜਾਉਣੇ ਬਹੁਤ ਸੁਖਾਲੇ
ਅਮਲਾਂ ਦੇ ਵਿਚ ਬਹੁਤ ਜੰਜਾਲ ਹੰਢਾਇਆ ਹੈ-

ਅੱਜ ਕੱਲ ਮੇਰਾ ਇਕ ਬਿਰਖ ਤੇ ਵਾਸ ਨਹੀਂ
ਬਿਰਖ ਬਿਰਖ ਤੇ ਅਪਣਾ ਆਲ੍ਹਣਾ ਪਾਇਆ ਹੈ
ਫਿਰ ਵੀ ਬਿਰਖਾਂ ਨੂੰ ਮੈਂ ਕੋਸਦਾ ਰਹਿੰਦਾ ਹਾਂ
ਜਿਨ੍ਹਾਂ ਮੇਰੀਛਾਂ ਲਈ ਸੁਰਗ ਬਣਾਇਆ ਹੈ



ਸੰਪਾਦਕ-ਹਰਪ੍ਰੀਤ ਕੌਰ ਸੰਧੂ 90410 73310

# ਕਾਵਿ ਸਰਗਮ



ਡਾ.ਕੁਲਦੀਪ ਸਿੰਘ ਦੀਪ

## ਜੰਗ ਦਾ ਜਸ਼ਨ

ਯੁੱਧ ਜਸ਼ਨ ਨਹੀਂ ਹੁੰਦਾ ਦੋਸਤੋ
ਉਦੋਂ ਤਾਂ ਬਿਲਕੁਲ ਨਹੀਂ ਹੁੰਦਾ
ਜਦੋਂ ਕਿਸੇ ਬਾਂਦਰ ਦੇ ਹੱਥ 'ਚ ਬੰਦੂਕ
ਹੋਵੇ ਕਿਸੇ ਸਿਰਫਿਰੇ ਨੂੰ ਲੱਭ ਜਾਵੇ
ਮਾਚਿਸ ਦੀ ਤੀਲੀ ਹਨ
ਕਿਸੇ ਹੈਵਾਨ ਦੇ ਹੱਥ 'ਚ ਆ ਜਾਵੇ ਸੱਤਾ
ਤੇ ਕਿਸੇ 'ਸ਼ੈਤਾਨ' ਦੇ ਹੱਥ ਆ ਜਾਵੇ
'ਰਬ' ਜੰਗ ਤਾਂ ਮਜ਼ਬੂਰੀ ਹੁੰਦੀ ਹੈ
ਜਦੋਂ ਜ਼ੁਲਮ ਨੂੰ ਸ਼ਾਂਤੀ ਨਾਲ ਨੱਜਿਠਣ
ਦੇ ਸਾਰੇ ਵਸੀਲੇ ਮੁੱਕ ਜਾਣ
ਜਦ ਪਾਣੀ ਸਿਰਾਂ ਤੋਂ ਲੰਘ ਜਾਵੇ
ਤੇ ਸਾਹ ਚਲਦੇ ਚਲਦੇ ਸੁੱਕ ਜਾਣ
ਜਦ ਸੱਤਾ ਸਿਰਾਂ ਨੂੰ ਚੜ੍ਹ ਜਾਵੇ
ਜਦ ਹਾਕਮਾਂ ਨੂੰ ਹਉਮੈਂ ਦਾ
ਕਾਲਾ ਨਾਗ ਲੜ ਜਾਵੇ
ਰੱਬ ਸਿਆਸਤ ਦੀ ਰਖੇਲ
ਤੇ ਸੱਤਾ ਨੂੰ ਸੁਰੱਖਿਅਤ ਰੱਖਣ
ਦਾ ਵਸੀਲਾ ਬਣ ਜਾਵੇ...
ਅਕਸਰ ਜੰਗ ਵਿਚ ਮੁਜ਼ਰਮ ਨਹੀਂ
ਮਰਦੇ ਮਜ਼ਲੂਮ ਵੀ ਮਰਦੇ ਨੇ
ਤੇ ਜੰਗ ਜਿੱਤਣ ਵਾਲੇ ਹਮੇਸ਼ਾ ਨਾਇਕ
ਨਹੀਂ ਹੁੰਦੇ ਨਾਲਾਇਕ ਵੀ ਹੁੰਦੇ ਨੇ ਤੇ
ਨਾਇਕਾਂ ਦੇ ਚਿਹਰਿਆਂ ਹੇਠ ਛਿਪੇ
ਖਲਨਾਇਕ ਵੀ ਹੁੰਦੇ ਨੇ..
ਜੰਗ ਲੜਨ ਵਾਲੇ ਅਕਸਰ ਹੋਰ ਹੁੰਦੇ
ਨੇ ਤੇ ਜੰਗ ਜਿੱਤਣ ਵਾਲੇ ਅਕਸਰ ਹੋਰ

ਜੋ ਲੜਦੇ ਨੇ ਹਮੇਸ਼ਾ ਉਹ ਨਹੀਂ ਜਿੱਤਦੇ
ਜੋ ਲੜਾਉਂਦੇ ਨੇ ਅਕਸਰ ਉਹ ਜਿੱਤਦੇ ਨੇ
ਲੜਨ ਵਾਲੇ ਆਪ ਨਹੀਂ ਲੜਦੇ
ਕਿਸੇ ਦਾ ਢਿੱਡ ਲੜਦਾ ਹੈ
ਕਿਸੇ ਦਾ ਮਜ਼ਹਬ ਲੜਦਾ ਹੈ
ਕਿਸੇ ਦਾ ਜਨੂੰਨ ਲੜਦਾ ਹੈ
ਤੇ ਕਿਸੇ ਦਾ ਖ਼ੂਨ ਲੜਦਾ ਹੈ
ਸਾਮਰਾਜੀ ਜੰਗਾਂ ਵਿਚ ਤਾਂ ਹਮੇਸ਼ਾ
ਦਿਮਾਗਾਂ ਤੇ ਉੱਗੇ ਪੇਟ ਲੜਦੇ ਨੇ
ਮਜ਼ਬੂਰੀਆਂ ਹੱਥ ਹਥਿਆਰ ਹੁੰਦੇ ਨੇ
ਬੇਵਸੀਆਂ ਇਕ ਦੂਜੇ ਦਾ ਸਿਰ ਪਾੜਦੀਆਂ
ਨੇ ਸਰਹੱਦਾਂ ਤੋਂ ਪਾਰ ਵੀ ਤੇ ਸਰਹੱਦਾਂ ਦੇ
ਆਰ ਵੀ...
ਤੇ ਫਿਰ ਕੀ ਉੱਗਦਾ ਹੈ..??
ਬਸ !!!
ਚਿੱਟੀਆਂ ਚੁੰਨੀਆਂ ਬੇਪੱਤ ਰਿਸ਼ਤੇ
ਬੇਹੁਰਮਤੀਆਂ ਦੇ ਕਿੱਸੇ ਉਜਾੜਿਆਂ ਦੀ
ਤਵਾਰੀਖ਼ ਹੈਵਾਨੀਅਤ ਦੀ ਕਾਲਖ ਤੇ
ਦਹਿਸ਼ਤਾਂ ਦੀ ਫ਼ਸਲ....
ਤੇ ਇਸ ਜੰਗ ਤੋਂ ਬਾਅਦ ਕੀ ਬਚਦਾ ਹੈ???
ਕਿਸੇ ਦੀ ਹਉਮੈਂ ਤੇ ਕਿਸੇ ਦੀ ਹਵਸ
ਪਰ ਬਹੁਤਿਆਂ ਕੋਲ ਸਿਰਫ ਜ਼ਖਮ ਬਚਦੇ
ਨੇ ਜੋ ਰਿਸਦੇ ਨੇ ਸਾਰੀ ਉਮਰ ਤੇ ਉਮਰ ਤੋਂ
ਬਾਅਦ ਵੀ...
ਹੌਕੇ ਹੋਣੀਆਂ ਬਣ ਜਾਂਦੇ ਨੇ ਤੇ ਸਿਸਕੀਆਂ
ਕਿਸਮਤ ਡੰਗੋਰੀਆਂ ਸਿਰਨਾਵੇਂ ਬਣ
ਜਾਂਦੀਆਂ ਨੇਤੇ ਸੁਖਨ ਵੈਣਾਂ 'ਚ ਬਦਲ
ਜਾਂਦੇ ਨੇ ਕਿੰਨਾ ਬਦਕਿਸਮਤ ਦੌਰ ਹੁੰਦਾ ਹੈ
ਜਦ ਲੋਕ ਅਜਿਹੇ ਯੁੱਧਾ ਦੇ ਜਸ਼ਨ
ਮਨਾਉਂਦੇ ਨੇ

ਆਪਣੀ ਹਉਮੈਂ ਦਾ ਪਰਚਮ
ਲਹਿਰਾਉਂਦੇ ਨੇ
ਨਫਰਤਾਂ ਦੇ ਗੀਤ ਗਾਉਂਦੇ ਨੇ
ਹਵਾਵਾਂ ਵਿਚ ਮੁੜ ਜ਼ਹਿਰ ਰਲਾਉਂਦੇ
ਨੇ ਫੇਰ ਮਾਤਮਾਂ ਤੇ ਵੈਣਾਂ ਦੀ ਪਿਉਂਦ
ਲਾਉਂਦੇ ਨੇ ਦਹਿਸ਼ਤ ਦੀ ਫਸਲ
ਉਗਾਉਂਦੇ ਨੇ ਤੇ ਮੁੜ ਇਕ ਹੋਰ ਜੰਗ
ਲਈ ਉਕਸਾਉਂਦੇ ਨੇ....
ਜੇ ਯੁੱਧ ਮਜ਼ਬੂਰੀ ਵੀ ਹੋਵੇ ਤਾਂ ਦੋਸਤੋ
ਤਾਂ ਵੀ ਯੁੱਧ ਤੋਂ ਬਾਅਦ ਪਛਤਾਵਾ
ਹੋਣਾ ਚਾਹੀਦੈ ਕੁਝ ਹੰਝੂ ਆਪਣੀ
ਹੈਵਾਨੀਅਤ ਤੇ ਕੁਝ ਦੂਜੇ ਦੀ
ਮਾਸੂਮੀਅਤ ਤੇ...
ਇਕ ਦੂਜੇ ਦਾ ਹੱਥ ਫੜ ਤੇ
ਗਲਵਕੜੀਆਂ ਪਾ
ਮੁੜ ਤੋਂ ਤਹਈਏ ਹੋਣੇ ਚਾਹੀਦੇ ਨੇ
ਹਾਸਿਆਂ ਦੇ ਬੀਜ ਬੀਜਣ ਦੇ
ਸੁਨਹਿਰੇ ਸੁਪਨਿਆਂ ਦੀ ਕਾਸ਼ਤ ਦੇ
ਇਕ ਦੂਜੇ ਦੇ ਜ਼ਖਮ ਧੋਣ ਦੇ
ਤੇ ਮੁੜ ਤੋਂ ਯੁੱਧ ਨਾ ਹੋਣ ਦੇ...
ਪਰ ਅਕਸਰ ਇੰਝ ਨਹੀਂ ਹੁੰਦਾ ਦੋਸਤੋ
ਕਿਉਂਕਿ ਯੁੱਧ ਲੜਨ ਵਾਲੇ ਹੋਰ ਹੁੰਦੇ
ਨੇ ਤੇ ਯੁੱਧ ਲੜਾਉਣ ਵਾਲੇ ਹੋਰ
ਜਿੱਤਣ ਵਾਲੇ ਹੋਰ ਹੁੰਦੇ ਨੇ ਤੇ
ਜਿਤਾਉਣ ਵਾਲੇ ਹੋਰ ਜਿੰਨ੍ਹਾਂ ਦੇ ਮਰਦੇ
ਹਨ ਉਹਨਾਂ ਦੇ ਜਿੱਤਦੇ ਨਹੀਂ
ਜਿੰਨ੍ਹਾਂ ਦੇ ਜਿੱਤਦੇ ਨੇ ਉਹਨਾਂ ਦੇ
ਮਰਦੇ ਨਹੀਂ ਬਸ ਲੜਨ ਵਾਲੇ ਲੜਦੇ
ਨੇ ਤੇ ਜਿੱਤਣ ਵਾਲੇ ਜਿੱਤਦੇ ਨੇ
ਇਕ ਹੋਰ ਯੁੱਧ ਹੋਣ ਤੱਕ...

ਸੰਪਾਦਕ - ਹਰਪ੍ਰੀਤ ਕੌਰ ਸੰਧੂ 9041073310

# ਕਾਵਿ ਸਰਗਮ



## ਸੰਤੋਖ ਸਿੰਘ ਸੁੱਖੀ

# ਅਜ਼ਾਦੀ ਲਈ ਪਤਾਸੇ ਖਰੀਦ ਦਿਆਂ...

ਹੱਕ
ਤੇਰੇ ਕੋਲ ਹੀ ਹਨ ਸਾਰੇ
ਤੂੰ ਹੀ ਦੱਸਦਾ ਹੈਂ
ਕਿ ਮੈਂ ਕੌਣ ਹਾਂ
ਕੀ ਹੈ ਮੇਰਾ ਇਤਿਹਾਸ
ਕਿੰਨੀਆਂ ਹੱਡੀਆਂ ਨੇ ਮੇਰੇ
ਵਿਚ
ਦਿਮਾਗ਼ ਦੀ ਜਮੀਨ 'ਤੇ
ਕਿੰਨੇ ਕੁ ਨੇ ਅਕਲ ਦੇ ਬੂਟੇ
ਕਿੱਥੇ ਕਿੱਥੇ ਕਿੰਨਾ ਕਿੰਨਾ ਹੈ
ਮਾਰੂਥਲ

ਤੂੰ ਹੀ ਜਾਣਦੈਂ
ਮੇਰੇ ਜਹਿਨ ਵਿਚ ਕੀ ਲਟਕਦੈ
ਕਿੱਥੋਂ ਆਉਂਦਾ ਹਾਂ ਕਾਬੂ
ਕਿਹੜੀ ਧਾਤ ਦੀ ਬੇੜੀ
ਕਦੋਂ ਪਾਉਣੀ ਹੈ ਪੈਰਾਂ ਵਿਚ

ਤੂੰ ਮੇਰਾ ਗਿਆਤਾ ਹੈਂ
ਤੇਰੀ ਦੋਸਤੀ ਹੈਤਖਤਾਂ ਨਾਲ

ਬਸ ਲਿਖਣ ਲਗਦਾਂ
ਜਦ ਕਿਤੇ ਇਤਿਹਾਸ ਅਪਣਾ
ਤੇਰੀਆਂ ਅੱਖਾਂ ਵਿਚੋਂ ਨਿੱਕਲੀ
ਕਟਾਰ ਕੱਟ ਸੁੱਟਦੀ ਹੈ
ਹੌਂਸਲੇ ਦੀ ਪੌਂਦ
ਹੱਥਾਂ 'ਤੇ ਲਾਉਂਦੀ ਹੈ
ਹੱਥਕੜੀ
ਜਿਹੜੀਆਂ ਨਹੀਂ ਦੇਖ
ਸਕਦੀਆਂ ਚਿਹਰੇ 'ਤੇ
ਲੱਗੀਆਂ ਖਾਮੋਸ਼ ਅੱਖਾਂ

ਫਿਰ ਹੋਰ ਕਮਾਲ ਕਰਦਾ ਹੈਂ
ਤੂੰ
ਜਦੋਂ ਆਖਦਾ ਹੈਂ
ਕਿ ਹੁਣ ਨਹੀਂ ਕੋਈ
ਕਿਸੇ ਦਾ ਗ਼ੁਲਾਮ
ਤੂੰ ਉਸੇ ਸਮੇਂ ਭਾਸ਼ਾ
ਦੇ ਸਿਰ ਵਿਚ
ਪਏ ਸੱਚ ਨੂੰ ਕੁਚਲ ਦਿੰਦਾ ਹੈਂ
ਕੁਰਲਾਹਟ ਕੇਵਲ ਮੈਨੂੰ
ਸੁਣਦੀ ਹੈ

ਬਸ ਬੇਬਸੀ ਹੈ ਕਿ ਮੇਰੇ
ਕੋਲ ਕੇਵਲ ਕੰਨ ਹੈ
ਤੇਰੇ ਕੋਲ
ਜ਼ੁਬਾਨ,ਜ਼ੁਬਾਨਾ,ਜ਼ੇਰਾ,
ਜਾਇਦਾਦਾਂ

ਮੈਨੂੰ ਲਿਖਣ ਦੇ ਅਪਣਾ
ਇਤਿਹਾਸ ਨਾਲੇ ਪੱਟਣ
ਦੇ ਤੇਰੇ ਮੱਥੇ ਵਿਚੋਂ
ਬੇਈਮਾਨ ਮਣੀ
ਜਿਸਦੀ ਚਮਕ ਲਹੂ
ਵਿਚੋਂ ਫੂਕਦੀ ਹੈ
ਹਿੰਮਤੀ ਪੈਰ ਤੇ ਸਫਰ

ਮੈਨੂੰ ਲਿਖਣ ਤਾਂ ਦੇ
ਮੇਰਾ ਇਤਿਹਾਸ...
ਮੈਨੂੰ ਵੀ ਖਰੀਦਣ ਦੇ
ਅਜ਼ਾਦੀ ਲਈ
ਪਤਾਸੇ...

ਸੰਪਾਦਕ - ਹਰਪ੍ਰੀਤ ਕੌਰ ਸੰਧੂ

9841073310

# ਕਾਵਿ ਸਰਗਮ



## ਮੀਤ ਅਨਮੋਲ

## ਮੁਹੱਬਤ

ਜੇ ਤੂੰ ਗੱਲ ਮਨ 'ਚ ਲੈ ਹੀ ਆਈ ਏਂ ਤਾਂ ਕਹਿ ਵੀ ਦੇ
ਕਿਉਂਕਿ ਹੁਣ ਮੈਂ ਵੀ ਨਹੀਂ ਚਾਹੁੰਦਾ
ਕਿ ਗੱਲ ਆਲੇ ਟਾਲੇ ਪਾਉਂਦਾ ਫਿਰਾਂ ।

ਮੁਹੱਬਤ ਦੇ ਘਰ ਨੂੰ ਹੱਥੀਂ ਉਝਾੜ ਲਵਾਂਫਿਰ ਉਮਰ ਭਰ
ਖ਼ਿਆਲਾਂ ਦੇ ਸੁੰਞੇ ਕੋਠਿਆਂ ਦੀ ਛੱਤ 'ਤੋਂ
ਨਜ਼ਮਾਂ ਦੇ ਜ਼ਾਲੇ ਲਾਉਂਦਾ ਫਿਰਾਂ ।

ਬੇਤਰਤੀਬ ਰੱਖਣਾ ਹਸਰਤਾਂ ਨੂੰ ਮਨਜ਼ੂਰ ਹੈ,
ਨਾਮਨਜ਼ੂਰ ਹੈ ਪਰਵਾਅਦਿਆਂ 'ਚ ਉਲਟ ਫੇਰ।

ਹੁਣ ਹੋਰ ਨਾ ਕਰ ਦੇਰ
ਕਿਉਕਿ
ਸੇਹਤ ਲਈ ਚੰਗਾ ਨਹੀਂ ਹੁੰਦਾਦਿਲ ਦਾ
ਦਿਲ 'ਚ ਹੀ ਦੱਬੀ ਰੱਖਣਾ ਹੇਰਵਾ।

ਮੇਰੀ ਮੁਹੱਬਤ ਜੇ ਤੈਨੂੰ
ਹੁਣ ਤੱਕ ਪਾਪ ਹੀ ਲੱਗਦੀ ਰਹੀ ਤਾਂ ਆ
ਖੁਣ ਦੇ ਮੇਰੇ ਮੱਥੇ 'ਤੇ ਮੇਰੇ ਪਾਪਾਂ ਦਾ ਵੇਰਵਾ ।

ਕਿਉਂਕਿ ਮੈਂ ਵੀ ਚਾਹੁੰਦਾ ਹਾਂ ਹੁਣ
ਬਦਨਾਮੀ ਦਾ ਕੋਈ ਠੋਸ ਪ੍ਰਮਾਣ-ਪੱਤਰ
ਐਵੇਂ ਕਦੋਂ ਤੀਕਰ
ਤੇਰੇ ਉਲ੍ਹਾਮਿਆਂ ਦੀ ਨਿੱਤ ਨਵੀਂ ਤਖ਼ਤੀ
ਗਲ਼ ਪਾ ਕੇ ਘੁਮਾਉਂਦਾ ਫਿਰਾਂ ।

ਮੇਰੀ ਮਹਿਬੂਬ! ਜੇ ਤੂੰ ਗੱਲ
ਮਨ 'ਚ ਲੈ ਹੀ ਆਈ ਏਂ ਤਾਂ ਕਹਿ ਵੀ ਦੇ
ਕਿਉਂਕਿ ਹੁਣ ਮੈਂ ਵੀ ਨਹੀਂ ਚਾਹੁੰਦਾ
ਕਿ ਗੱਲ ਆਲੇ ਟਾਲੇ ਪਾਉਂਦਾ ਫਿਰਾਂ ।

# ਕਾਵਿ ਸਰਗਮ

ਸੰਪਾਦਕ - ਹਰਪ੍ਰੀਤ ਕੌਰ ਸੰਧੂ
9041073310

ਸਾਰੇ ਜੰਗਲ਼ੀ
ਸਮਾਜ ਲਈ
ਫ਼ਿਕਰਮੰਦ ਨੇ।
ਸਾਰੇ ਸਮਾਜਿਕ ਪ੍ਰਾਣੀ
ਇਨ੍ਹਾਂ ਫਿਕਰਮੰਦਾਂ ਦੀ
ਫ਼ਿਕਰਮੰਦੀ ਤੋਂ
ਡਰੇ ਹੋਏ ਨੇ।
ਡਰ ਦੇ ਮਾਰੇ
ਇਹ ਪ੍ਰਾਣੀ
ਇਨ੍ਹਾਂ ਫ਼ਿਕਰਮੰਦਾਂ
ਅੱਗੇ ਪੂਛ
ਹਿਲਾਉਂਦੇ ਹੋਏ
ਸਮਾਜ ਨੂੰ
ਦਿਨੋ-ਦਿਨ ਖੋਖਲਾ
ਕਰ ਰਹੇ।
ਤੇ......
ਧਰਤੀ ਹੇਠਲੇ
ਬਲਦ ਵੀ,
ਫਿਕਰਮੰਦਾਂ ਦੇ ਡਰੋਂ
ਸਿਰ ਨਹੀਂ ਹਿਲਾਉਂਦਾ।

## ਪਰਲੋ

ਗੁਰਪਿਆਰ ਹਰੀ ਨੌਂ



ਸੰਪਾਦਕ
ਹਰਪ੍ਰੀਤ ਕੌਰ
ਸੰਧੂ
90410 73310



# ਉਜਾੜਾ

## ਮੁਲਾਕਾਤ ਵਿਚੋਂ ਉਪਜਿਆ ਇੱਕ ਅਹਿਸਾਸ

ਲਖਵੀਰ ਸਿੰਘ

ਇੰਟਰਨੈੱਟ 'ਤੇ ਗੂਗਲ ਮੈਪ ਤੋਂ
ਹਸਰਤ ਭਰੀਆਂ ਨਜ਼ਰਾਂ ਨਾਲ
ਮਿਣ ਰਿਹਾ ਸੀ ਉਹ
ਆਪਣੇ ਪੁਰਖਿਆਂ ਦੇ ਪਿੰਡ ਦੀਆਂ
ਸਰਹੱਦ ਨੇੜਲੀਆਂ ਦੂਰੀਆਂ

ਯਾਦ ਕਰ ਰਿਹਾ ਸੀ
ਆਪਣੇ ਬਾਪ ਦੀਆਂ
ਆਪਣੀ ਮਿੱਟੀ ਨਾਲ ਮੋਹ ਦੀਆਂ
ਤੰਦਾਂ

ਆਪਣੇ ਬਾਪ ਦੀ
ਆਪਣੇ ਪਿੰਡ ਵਿੱਚ
ਸਸਕਾਰ ਕਰਨ ਦੀ
ਬੱਚੇ ਵਰਗੀ ਜ਼ਿੱਦ

ਗੱਲਾਂ ਹੀ ਗੱਲਾਂ ਵਿਚ
ਸੁਣਾ ਗਿਆ
ਉਹ
ਆਪਣੇ ਪਰਿਵਾਰ ਦੇ
ਪੀੜ੍ਹੀ ਦਰ ਪੀੜ੍ਹੀ
ਉਜਾੜੇ ਦੀਆਂ ਗੱਲਾਂ

ਉਜਾੜਾ ਜੋ
ਅਫ਼ਗ਼ਾਨਿਸਤਾਨ ਤੋਂ ਚੰਦੋਵਾਲ
ਚੰਦੋਵਾਲ ਤੋਂ ਚੰਦੇਰ
ਚੰਦੇਰ ਤੋਂ ਅਟਾਰੀ
ਅਟਾਰੀ ਤੋਂ ਜਲੰਧਰ
ਜਲੰਧਰ ਤੋਂ ਫਿਰੋਜ਼ਪੁਰ
ਫਿਰੋਜ਼ਪੁਰ ਤੋਂ ਮਲੋਟ
ਮਲੋਟ ਤੋਂ ਵੈਨਕੂਵਰ

ਕਿੰਨਾ ਹੀ ਹੋਰ
ਆਪਮੁਹਾਰੇ
ਉਹ ਦੇ ਸਰੀਰ ਦੇ ਰੋਮ
ਰੋਮ 'ਚੋਂ
ਬਿਆਨ ਹੁੰਦਾ ਰਿਹਾ

ਉਜਾੜਾ ਜੋ
ਪੰਜਾਬ ਚੋਂ
ਖ਼ਤਮ ਹੋਣ ਦਾ ਨਾਮ
ਨਹੀਂ ਲੈਂਦਾ......